ੴ ਸਤਿਗੁਰ ਪ੍ਰਸਾਦਿ ॥

# ਇਤਿਹਾਸ ਗੁਰਦੁਆਰਾ ਥੰਮ ਸਾਹਿਬ



ਗੁਰਦੁਆਰਾ ਥੰਮ ਸਾਹਿਬ (ਪਾਤਸ਼ਾਹੀ ਪਹਿਲੀ ਅਤੇ ਪਾਤਸ਼ਾਹੀ ਛੇਵੀਂ)

ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਥੰਮ ਸਾਹਿਬ, ਉਦੋਕੇ, ਜ਼ਿਲ੍ਹਾ ਅੰਮ੍ਰਿਤਸਰ ।



ੴ ਸਤਿਗੁਰ ਪ੍ਰਸਾਦਿ ।



# ਇਤਿਹਾਸ ਗੁਰਦੁਆਰਾ ਥੰਮ ਸਾਹਿਬ

ਖਡੂਰ ਸਾਹਿਬ ਨੇੜੇ ਇਕ ਪਿੰਡ ਹੈ ਜਿਸ ਦਾ ਨਾਮ ਹੈ ਖਾਨ ਛਾਬੜੀ ਇਸ ਪਿੰਡ ਵਿੱਚ ਭੱਲੇ ਸੰਧੂ ਦਾ ਪ੍ਰੀਵਾਰ ਰਹਿੰਦਾ ਸੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸੇਵਕ ਸਨ । ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪ੍ਰੀਵਾਰ ਦੇ ਗ੍ਰਹਿ ਵਿਖੇ ਪ੍ਰਸਾਦਾ ਛੱਕ ਰਹੇ ਸਨ ਕਿ ਇਕ ਛੋਟੀ ਜਿਹੀ ਬੱਚੀ ਨੇ ਰਿੜਦਿਆਂ-ਰਿੜਦਿਆਂ ਮਹਾਰਾਜ ਦੀ ਥਾਲੀ ਵਿੱਚ ਹੱਥ ਮਾਰਨੇ ਸ਼ੁਰੂ ਕਰ ਦਿੱਤੇ । ਬੱਚੀ ਦੇ ਮਾਪਿਆਂ ਨੇ ਬੱਚੀ ਨੂੰ ਅਜਿਹਾ ਕਰਨ ਤੋਂ ਝਿੜਕਿਆ । ਪਰ ਬਾਬਾ ਜੀ ਕਹਿਣ ਲੱਗੇ ਇਹ ਬੱਚੀ ਨੂੰ ਕੁਝ ਨਾ ਕਹੋ ਇਸ ਬੱਚੀ ਨਾਲ ਸਾਨੂੰ ਕੋਈ ਕੰਮ ਹੈ ਫਿਰ ਬਾਬਾ ਜੀ ਨੇ ਬੱਚੀ ਨੂੰ ਕਿਹਾ ਬੀਬਾ ਜਦੋਂ ਤੇਰਾ ਘਰ ਬਣੇਗਾ ਤਾਂ ਤੂੰ ਸਾਨੂੰ ਰਹਿਣ ਲਈ ਥਾਂ ਦੇਵੇਂਗੀ ਤਾਂ ਬੱਚੀ ਨੇ ਹਾਂ ਵਿੱਚ ਸਿਰ ਹਿਲਾ ਦਿੱਤਾ ਸੀ ।

ਉਸ ਬੀਬੀ ਦਾ ਨਾਮ ਬੀਬੀ ਈਸਰੀ ਸੀ ਜਿਸ ਦਾ ਵੱਡੇ ਹੋ ਕੇ ਵਿਆਹ ਇਸ਼ ਪਿੰਡ ਉਦੋਕੇ ਦੇ ਸੰਜੁਤ ਨੰਬਰਦਾਰ ਦੇ ਪੁੱਤਰ ਨਾਲ ਹੋਇਆ ।

ਕੁਝ ਸਮੇਂ ਬਾਅਦ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਿੰਡ ਵਿੱਚ ਆਏ । ਪਿੰਡ ਦੇ ਬਾਹਰ ਇਕ ਖੂਹ ਤੇ ਉਹਨਾਂ ਨੇ ਆਪਣਾ ਉਤਾਰਾ ਕੀਤਾ । ਗੁਰੂ ਜੀ ਨੇ ਮਰਦਾਨੇ ਨੂੰ ਕਿਹਾ ਕਿ ਜਾ ਬੀਬੀ ਨੂੰ ਆਪਣੇ ਆਉਣ ਬਾਰੇ ਦੱਸ ਕੇ ਆ । ਮਰਦਾਨੇ ਨੇ ਕਿਹਾ ਕਿ ਮੈਂ ਬੀਬੀ ਜੀ ਨੂੰ ਜਾ ਕੇ ਕੀ ਕਹਾਂ । ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਬੀਬੀ ਨੂੰ ਕੁਝ ਨਹੀਂ ਕਹਿਣਾ । ਸਿਰਫ ਦਰਵਾਜੇ ਅੱਗੇ ਸਤਿ ਕਰਤਾਰ ਹੀ ਬਲਾਉਣੀ ਹੈ । ਅੱਗੋਂ ਬੀਬੀ ਆਪ ਹੀ ਪਛਾਣ ਲਵੇਗੀ ।

ਬਾਬਾ ਮਰਦਾਨਾ ਮਹਾਰਾਜ ਦੇ ਕਹਿਣ ਤੇ ਬੀਬੀ ਜੀ ਦੇ ਘਰ ਗਿਆ । ਦਰਵਾਜੇ ਅੱਗੇ ਸਤਿ ਕਰਤਾਰ ਬੁਲਾਈ । ਬੀਬੀ ਜੀ ਬਾਹਰ ਆਏ ਅਤੇ ਕਹਿਣ ਲੱਗੇ ਤੂੰ ਆਪ ਆਇਆ ਏਂ ਤੇ ਬਾਬਾ ਜੀ ਨੂੰ ਕਿਉਂ ਨਹੀਂ ਨਾਲ ਲੈ ਕੇ ਆਇਆ । ਬਾਬਾ ਮਰਦਾਨਾ ਵਾਪਿਸ ਗੁਰੂ ਜੀ ਪਾਸ ਆਇਆ ਸਾਰਾ ਬਿਰਤਾਂਤ ਦੱਸਿਆ ਫਿਰ ਗੁਰੂ ਜੀ ਅਤੇ ਮਰਦਾਨਾ ਬੀਬੀ ਜੀ ਦੇ ਘਰ ਗਏ ।

ਘਰ ਪਹੁੰਚਣ ਤੇ ਬੀਬੀ ਜੀ ਨੇ ਗੁਰੂ ਜੀ ਦਾ ਬਹੁਤ ਆਦਰ ਮਾਣ ਕੀਤਾ । ਜਲ ਪਾਣੀ ਅਤੇ ਭੋਜਨ ਪਾਣੀ ਛਕਾਇਆ । ਭੋਜਨ ਪਾਣੀ ਛਕਣ ਤੋਂ ਬਾਅਦ ਗੁਰੂ ਜੀ ਮੁੜ ਉਸੇ ਖੂਹ ਤੇ ਆ ਠਹਿਰੇ ।

ਕੁਝ ਦਿਨ ਬੀਤ ਗਏ ਮਹਾਰਾਜ ਬੀਬੀ ਜੀ ਦੇ ਘਰੋਂ ਪ੍ਰਸਾਦਿ ਛੱਕ ਕੇ ਫਿਰ ਉਸੇ ਹੀ ਖੂਹ ਤੇ ਆ ਕੇ ਬੈਠ ਜਾਂਦੇ । ਇਕ ਦਿਨ ਗੁਰੂ ਮਹਾਰਾਜ ਬੀਬੀ ਜੀ ਦੇ ਘਰ ਪ੍ਰਸਾਦਾ ਛੱਕ ਰਹੇ ਸਨ ਕਿ ਬੀਬੀ ਜੀ ਨੂੰ ਬਾਹਰ ਖੇਤ ਵਿੱਚ ਰੋਟੀ ਪਚਾਉਣ ਵਿਚ ਦੇਰ ਹੋ ਗਈ । ਸੰਜੁਤ ਨੰਬਰਦਾਰ ਜੋ ਬੀਬੀ ਜੀ ਦਾ ਸਹੁਰਾ ਸੀ ਬਾਹਰ ਖੇਤ ਵਿੱਚ ਹੱਲ ਚਲਾ ਰਿਹਾ ਸੀ । ਉਸ ਨੇ ਪਿੰਡ ਵੱਲੋਂ ਆਏ ਗੁਆਂਢੀ ਪਾਸੋਂ ਰੋਟੀ ਵਿੱਚ ਦੇਰੀ ਹੋਣ ਦਾ ਕਾਰਨ ਪੁੱਛਿਆ ਤਾਂ ਉਸ ਆਦਮੀ ਨੇ ਇਕ ਵਿਅੰਗ ਵਿੱਚ ਉੱਤਰ ਦਿੱਤਾ ਕਿ ਜੇਕਰ ਤੁਹਾਡੇ ਘਰ ਵਾਲਿਆਂ ਦਾ ਸਾਧਾਂ ਤੋਂ ਵਿਹਲ ਹੋਵੇ ਤਾਂ ਹੀ ਤੁਹਾਨੂੰ ਰੋਟੀ ਪਹੁੰਚੇ ।

ਇਹ ਸੁਣ ਕੇ ਸੰਜੁਤ ਬਹੁਤ ਗੁੱਸੇ ਵਿਚ ਆ ਗਿਆ ਅਤੇ ਹੱਲ ਛੱਡ ਕੇ ਕਰੋਧ-ਵੱਸ ਹੋਇਆ, ਘਰ ਨੂੰ ਤੁਰ ਪਿਆ । ਅੱਗੇ ਵੇਖਦਾ ਹੈ ਕਿ ਘਰ ਵਿੱਚ ਬੈਠੇ ਮਹਾਰਾਜ ਪ੍ਰਸਾਦਿ ਛੱਕ ਰਹੇ ਸਨ । ਗੁੱਸੇ ਵਿੱਚ ਆਏ ਸੰਜੁਤ ਨੇ ਬੜੇ ਜੋਰ ਨਾਲ ਗੁਰੂ ਜੀ ਦੇ ਲੱਤ ਮਾਰਨ ਲਈ ਲੱਤ ਚੁੱਕੀ ਜਿਉਂ ਹੀ ਉਸਨੇ ਲੱਤ ਉਤਾਂਹ ਚੁੱਕੀ ਤਾਂ ਸੰਜੁਤ ਦੀ ਲੱਤ ਉਥੇ ਦੀ ਉਥੇ ਹੀ ਖਲੋ ਗਈ । ਫਿਰ ਉਸਨੇ ਪ੍ਰਾਣੀ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਪ੍ਰਾਣੀ ਸਮੇਤ ਬਾਂਹ ਵੀ ਉੱਥੇ ਦੀ ਉੱਥੇ ਹੀ ਖਲੋ ਗਈ । ਜਿਸ ਜਗ੍ਹਾ ਤੇ ਸੰਜੁਤ ਖੜਾ ਸੀ ਉਥੇ ਹੀ ਉਹ ਸਿਲ ਪੱਥਰ ਹੋ ਗਿਆ ।

ਗੁਰੂ ਜੀ ਪ੍ਰਸਾਦਿ ਛੱਕ ਕੇ ਫਿਰ ਉਸੇ ਹੀ ਖੂਹ ਤੇ ਆ ਬੈਠੇ । ਜਦ ਬੀਬੀ ਜੀ ਬਾਹਰ ਆਏ ਤੇ ਆਪਣੇ ਸਹੁਰੇ ਸੰਜੁਤ ਦੀ ਹਾਲਤ ਦੇਖੀ ਤਾਂ ਕਹਿਣ ਲੱਗੇ ਕਿ ਤੁਸਾਂ ਇਹ ਕੀ ਪਾਪ ਕੀਤਾ ਹੈ ਫਿਰ ਦੌੜੇ ਦੌੜੇ ਬਾਹਰ ਬਾਬਾ ਜੀ ਪਾਸ ਆਏ ਅਤੇ ਕਿਹਾ ਬਾਬਾ ਜੀ ਤੁਸੀਂ ਸਾਨੂੰ ਤਾਰਨ ਆਏ ਸੋ ਜਾਂ ਮਾਰਨ । ਕ੍ਰਿਪਾ ਕਰੋ ਮੇਰੇ ਸਹੁਰੇ ਨੂੰ ਬਖਸ਼ ਲਉ ਤਾਂ ਬਾਬਾ ਜੀ ਨੇ ਕਿਹਾ ਕਿ ਜਿੱਥੇ ਤੇਰਾ ਸਹੁਰਾ ਸੰਜੁਤ ਖੜਾ ਹੈ ਉਥੇ ਸਾਡੇ ਰਹਿਣ ਲਈ ਇਕ ਕੋਠਾ ਬਣਾਓ ਜਦੋਂ ਕੋਠਾ ਬਣਾਉਣ ਲਈ ਸੰਜੁਤ ਘਾਣੀ ਵਿਚ ਲੱਤ ਮਾਰੇਗਾ ਤਾਂ ਉਸ ਦੀ ਲੱਤ ਚੱਲ ਪਵੇਗੀ ਤੇ ਜਦੋਂ ਪੋਚਾ ਫੇਰਨ ਲਈ ਕੰਧ ਉੱਤੇ ਹੱਥ ਫੇਰੇਗਾ ਤਾਂ ਉਸਦੀ ਬਾਂਹ ਚੱਲ ਪਵੇਗੀ ।

ਜਿਸ ਤਰ੍ਹਾਂ ਬਾਬਾ ਜੀ ਨੇ ਕਿਹਾ ਸੰਜੁਤ ਪ੍ਰੀਵਾਰ ਨੇ ਉਸੇ ਤਰ੍ਹਾਂ ਕੀਤਾ । ਕੋਠਾ ਤਿਆਰ ਕੀਤਾ ਗਿਆ ਘਾਣੀ ਵਿਚ ਲੱਤ ਮਾਰਨ ਨਾਲ ਸੰਜੁਤ ਦੀ ਲੱਤ ਨੇ ਮੁੜ ਕੰਮ ਕਰਨਾ ਸ਼ੁਰੂ ਕਰ ਦਿੱਤਾ ਅਤੇ ਪੋਚਾ ਫੇਰਨ ਨਾਲ ਉਸਦੀ ਬਾਂਹ ਵੀ ਚਲ ਪਈ ।

ਉਨੀਂ ਦਿਨੀਂ ਇਹਨਾਂ ਪਿੰਡਾਂ ਦਾ ਮਾਮਲਾ ਲਾਹੌਰ ਤਾਰਿਆ ਜਾਂਦਾ ਸੀ । ਪੰਜਾਂ ਸੱਤਾਂ ਪਿੰਡਾਂ ਦੇ ਨੰਬਰਦਾਰ ਇਕੱਠੇ ਹੋ ਕੇ ਪੈਦਲ ਹੀ ਲਾਹੌਰ ਮਾਮਲਾ ਤਾਰਨ ਜਾਇਆ ਕਰਦੇ ਸਨ । ਮਾਮਲੇ ਦੀ ਤਰੀਕ ਆਈ ਤਾਂ ਪਹਿਲਾਂ ਦੀ ਤਰ੍ਹਾਂ ਸੰਜੁਤ ਨੂੰ ਵੀ ਨਾਲ ਲਿਜਾਣ ਲਈ ਬਾਕੀ ਨੰਬਰਦਾਰ ਸੰਜੁਤ ਪਾਸ ਆਏ । ਸੰਜੁਤ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਸੋਂ ਮਾਮਲਾ ਤਾਰਨ ਜਾਣ ਲਈ ਇਜ਼ਾਜਤ ਮੰਗੀ ਤਾਂ ਬਾਬਾ ਜੀ ਨੇ ਕਿਹਾ ਕਿ ਤੂੰ ਮਾਮਲਾ ਤਾਰਨ ਦੀ ਫਿਕਰ ਨਾ ਕਰ ਬਾਕੀ ਨੰਬਰਦਾਰਾਂ ਨੂੰ ਜਾਣ ਦੇ ਤੇਰਾ ਮਾਮਲਾ ਅਸੀਂ ਆਪੇ ਤਰਵਾ ਦਿਆਂਗੇ । ਜਿਸ ਦਿਨ ਮਾਮਲੇ ਦੀ ਤਾਰੀਕ ਆਈ ਤਾਂ ਬਾਬਾ ਜੀ ਨੇ ਸੰਜੁਤ ਨੂੰ ਚੌਂਕੜੀ ਮਾਰ ਕੇ ਬੈਠ ਜਾਣ ਨੂੰ ਕਿਹਾ ਅਤੇ ਕਿਹਾ ਕਿ ਅੱਖਾਂ ਮੀਟ ਇਸ ਵਾਰ ਤਹਿਸੀਲ ਵਿੱਚ ਤੈਨੂੰ ਉਦੋਕੇ ਦੇ ਨਾਮ ਨਾਲ ਨਹੀਂ ਸਗੋਂ ਉਚੋਕੇ ਦੇ ਨਾਮ ਨਾਲ ਅਵਾਜ਼ ਪਵੇਗੀ ਅੱਜ ਤੋਂ ਅਸੀਂ ਤੁਹਾਨੂੰ ਉਚਿਆਂ ਕਰ ਦਿੱਤਾ ਹੈ ।

ਅੱਖਾਂ ਮੀਟਦਿਆਂ ਹੀ ਸੰਜੁਤ ਲਾਹੌਰ ਤਹਿਸੀਲ ਪਹੁੰਚ ਗਿਆ । ਬਾਕੀ ਨੰਬਰਦਾਰ ਹੈਰਾਨ ਹੋਏ ਕਿ ਇਹ ਨੰਬਰਦਾਰ ਸਾਡੇ ਨਾਲ ਨਹੀਂ ਆਇਆ ਪਰ ਸਾਥੋਂ ਪਹਿਲਾਂ ਕਿਵੇਂ ਪਹੁੰਚ ਗਿਆ । ਫਿਰ ਸੰਜੁਤ ਨੂੰ ਮਾਮਲਾ ਤਾਰਨ ਲਈ ਅਵਾਜ਼ ਪਈ ਤਾਂ ਉਦੋਕੇ ਦੀ ਥਾਂ ਉਚੋਕੇ ਕਹਿ ਕੇ ਬੁਲਾਇਆ ਗਿਆ । ਅੱਜ ਵੀ ਜ਼ਮੀਨੀ ਰਿਕਾਰਡ ਵਿੱਚ ਇਸ ਪਿੰਡ ਦਾ ਨਾਂ ਉਚੋਕੇ ਹੈ । ਜਦ ਇਹ ਸਾਰਾ ਕੰਮ ਸੰਪੂਰਨ ਹੋਇਆ ਤਾਂ ਬਾਬਾ ਜੀ ਨੇ ਸੰਜੁਤ ਨੂੰ ਅੱਖਾਂ ਖੋਲਣ ਲਈ ਕਿਹਾ ਤਾਂ ਸੰਜੁਤ ਨੰਬਰਦਾਰ ਆਪਣੇ ਘਰ ਵਿੱਚ ਬੈਠਾ ਸੀ ।

ਕੁੱਝ ਚਿਰ ਬੀਤਿਆ ਤਾਂ ਬਰਸਾਤ ਹੋਈ ਇਹ ਆਰਜੀ ਬਣਾਇਆ ਕੋਠਾ ਡਿੱਗਣ ਦੀ ਹਾਲਤ ਵਿੱਚ ਹੋ ਗਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਲੱਕੜ ਦੇ ਮੋਛੇ ਨੂੰ ਸ਼ਤੀਰੀ ਦੇ ਹੇਠ ਦੇ ਦਿੱਤਾ ।

9 ਮਹੀਨੇ 26 ਦਿਨ ਬੀਤ ਜਾਣ ਤੋਂ ਬਾਅਦ ਜਦ ਗੁਰੂ ਜੀ ਇਸ ਨਗਰ ਨੂੰ ਛੱਡ ਕੇ ਜਾਣ ਲੱਗੇ ਤਾਂ ਨਗਰ ਦੀ ਸੰਗਤ ਨੇ ਗੁਰੂ ਜੀ ਅੱਗੇ ਅਰਦਾਸ ਕੀਤੀ ਕਿ ਗੁਰੂ ਜੀ ਅੱਜ ਸਾਡੇ ਤੋਂ ਤੁਸੀਂ ਰੁਖਸਤ ਹੋ ਰਹੇ ਹੋ ਤਾਂ ਜਾਂਦੇ ਹੋਏ ਸਾਡਾ ਕੋਈ ਉਧਾਰ ਕਰਕੇ ਜਾਉ ਜੀ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਜੋ ਲੱਕੜ ਦਾ ਥੰਮ ਸ਼ਤੀਰੀ ਨੂੰ ਡਿੱਗਣ ਤੋਂ ਬਚਾਉਣ ਲਈ ਸ਼ਤੀਰੀ ਹੇਠ ਦਿੱਤਾ ਹੋਇਆ ਹੈ ਇਸ ਨੂੰ ਸਾਂਭ ਕੇ ਰੱਖਣਾ ਜਿਸ ਤਰ੍ਹਾਂ ਇਸ ਥੰਮ ਨੇ ਸ਼ਤੀਰੀ ਨੂੰ ਡਿੱਗਣ ਤੋਂ ਬਚਾਇਆ ਹੈ ਉਸੇ ਤਰ੍ਹਾਂ ਇਹ ਤੁਹਾਡੇ ਦੁੱਖਾਂ ਤਕਲੀਫਾਂ ਅਤੇ ਸੰਕਟਾਂ ਵਿਚ ਇਹ ਥੰਮ ਇਕ ਥੰਮ ਦੀ ਤਰ੍ਹਾਂ ਕੰਮ ਕਰੇਗਾ । ਜਿਸ ਥੰਮ ਨੂੰ ਨਗਰ ਦੀਆਂ ਸੰਗਤਾਂ ਨੇ ਅੱਜ ਤੱਕ ਸਾਂਭ ਕੇ ਰੱਖਿਆ ਹੋਇਆ ਹੈ । ਛੇਵੀਂ ਪਾਤਸ਼ਾਹੀ ਸ੍ਰੀ ਗੁਰੂ

ਹਰਗੋਬਿੰਦ ਸਾਹਿਬ ਜੀ ਮਹਾਰਾਜ ਜਦ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਬਟਾਲੇ ਵਿਆਉਣ ਲਈ ਆਏ ਤਾਂ ਬਾਬਾ ਜੀ ਗੁਰਦਿੱਤਾ ਜੀ ਨੂੰ ਵਿਆਹ ਵਾਲੇ ਵਸਤਰ ਇਸ ਨਗਰ ਵਿਚ ਹੀ ਪਵਾਏ ਗਏ ਜਦ ਵਿਆਹ ਵਾਲੇ ਵਸਤਰ ਪਹਿਨ ਕੇ ਤਿਆਰੀ ਹੋਈ ਤਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਨੇ ਇਸ ਸਥਾਨ ਦੀ ਪ੍ਰਕਰਮਾ ਕਰ ਕੇ ਮੱਥਾ ਟੇਕਿਆ ਤਾਂ ਉਨ੍ਹਾਂ ਦੇ ਸਾਂਢੂ ਸਾਂਈ ਦਾਸ ਨੇ ਕਿਹਾ ਕਿ ਸ੍ਰੀਮਾਨ ਜੀ ਕਿ ਇਹ ਚਾਨਣਾ ਪਾਵੋ ਕਿ ਇਸ ਸਥਾਨ ਦੀ ਕੀ ਮਹਾਨਤਾ ਹੈ ਤਾਂ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ ਨੇ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਪੰਨਾ ਨੰ. 388 ਮੁਤਾਬਕ

**ਤਹ ਸਥਾਨ ਗੁਰ ਨਾਨਕ ਕੇਰਾ । ਸਭ ਬਰਾਤ ਯੁਤ ਦਰਸਨ ਹੇਰਾ ।**

ਕਿਹਾ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਜੋਤ ਦਾ ਅਸਥਾਨ ਹੈ

**ਸਾਂਈ ਦਾਸ, ਜੋ ਦਰਸ਼ ਕਰ ਇਹ ਠਾਂ ਜਨਮ ਨ ਆਏ ॥**

ਅਤੇ ਜੋ ਪ੍ਰਾਣੀ ਇਸ ਸਥਾਨ ਦੇ ਦਰਸ਼ਨ ਕਰੇਗਾ ਉਸ ਦੇ ਜਨਮਾਂ-ਜਨਮਾਂ ਦੀ ਮੈਲ ਖ਼ਤਮ ਹੋਵੇਗੀ ਅਤੇ ਉਹ ਮੁਕਤੀ ਪਦ ਨੂੰ ਪ੍ਰਵਾਨ ਚੜੇਗਾ ਅਤੇ ਉਸਦੇ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋਵੇਗਾ ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਜਪੁਜੀ ਸਾਹਿਬ ਵਿੱਚ ਬ੍ਰਹਮ-ਅਕਾਰ ਬਾਰੇ ਵਰਨਣ ਕਰਦੇ ਹਨ ਕਿ ਬ੍ਰਹਮ ਏਨਾ ਵਿਸ਼ਾਲ ਹੈ ਕਿ ਇਸਦੀ ਵਿਸ਼ਾਲਤਾ ਨੂੰ ਦੁਨੀਆਂ ਦੀਆਂ ਪੁਸਤਕਾਂ ਰੂਪਮਾਨ ਕਰ ਹੀ ਨਹੀਂ ਸਕਦੀਆਂ ਇਸ ਦੀ ਏਨੀ ਵੱਡੀ ਵਿਸ਼ਾਲਤਾ ਲੇਖਿਆਂ ਜੋਖਿਆਂ ਵਿੱਚ ਆ ਹੀ ਨਹੀਂ ਸਕਦੀ । ਬ੍ਰਹਮ ਦੀ ਮਿਣਤੀ ਕੀਤੀ ਹੀ ਨਹੀਂ ਜਾ ਸਕਦੀ ਕਿਉਂਕਿ ਸਾਰੀਆਂ ਦਿਸ਼ਾਵਾਂ ਵਿੱਚ ਇਸ ਦਾ ਕੋਈ ਕਿਨਾਰਾ ਹੀ ਨਹੀਂ ਹੈ ।

ਮਹਾਂ ਵਿਗਿਆਨੀ ਗਲੈਲੀਓ ਜੋ ਕਿ ਇਟਲੀ ਦਾ ਵਸਨੀਕ ਸੀ ਜਿਸ ਨੇ ਅਜੋਕੇ ਸੰਸਾਰ ਨੂੰ ਵਿਗਿਆਨ ਦੇ ਖੇਤਰ ਵਿਚ ਬੜੀਆਂ ਨਵੀਆਂ ਅਤੇ ਅਨੋਖੀਆਂ ਸੋਧਾਂ ਦਿੱਤੀਆਂ ਹਨ । ਅੱਜ ਤੋਂ 400 ਸਾਲ ਪਹਿਲਾਂ ਸੰਨ 1609 ਈ: ਵਿਚ ਉਸਨੇ ਰੋਮ ਦੇ ਲੋਕਾਂ ਨੂੰ ਸਭ ਤੋਂ ਉੱਚੇ ਪੀਜ਼ਾ ਟਾਵਰ ਤੇ ਇਕੱਠਾ ਕੀਤਾ ਅਤੇ ਇਕ ਹੌਲਾ ਅਤੇ ਇਕ ਭਾਰਾ ਦੋਵੇਂ ਹੀ ਵੱਟੇ ਲੈ ਕੇ ਪੀਜ਼ਾ ਟਾਵਰ ਦੀ ਉਪਰਲੀ ਛੱਤ ਤੋਂ ਬਰਾਬਰ ਸਮੇਂ ਨਾਲ ਹੇਠਾਂ ਸੁੱਟੇ ਜੋ ਬਰਾਬਰ ਸਮੇਂ ਤੇ ਹੀ ਧਰਤੀ ਤੇ ਡਿੱਗੇ ਉਸਨੇ ਇਹ ਸਿਧ ਕੀਤਾ ਕਿ ਧਰਤੀ ਦੀ ਖਿਚ ਭਾਰੀਆਂ ਅਤੇ ਹੌਲੀਆਂ ਵਸਤਾਂ ਲਈ ਬਰਾਬਰ ਹੈ । ਉਸੇ ਹੀ ਗਲੈਲੀਓ ਨੇ ਹੀ ਦੂਰਬੀਨ ਦੀ ਖੋਜ ਕੀਤੀ ਅਤੇ ਇਸ ਦੂਰਬੀਨ ਨਾਲ ਉਸ ਨੇ ਜਦ ਉਪਰ ਨੂੰ ਵੇਖਿਆ ਤੇ ਦੱਸਿਆ ਕਿ ਇਹ ਜੋ ਸਾਨੂੰ ਤਾਰੇ ਨਜ਼ਰ ਆਉਂਦੇ ਹਨ ਇਹ ਵੱਡੇ ਅਤੇ ਛੋਟੇ ਅਕਾਰ ਦੀਆਂ ਪੱਥਰਨੁਮਾ ਅਨੇਕਾਂ ਹੀ ਧਰਤੀਆਂ ਹਨ । ਉਸਦੇ ਇਸ ਪ੍ਰਯੋਗ ਦਾ ਉਸ ਵੇਲੇ ਦੀਆਂ ਰੂੜੀਵਾਦੀ ਧਾਰਮਿਕ ਤਾਕਤਾਂ ਤੇ ਬੜਾ ਤਿੱਖਾ ਪ੍ਰਤੀਕਰਮ ਹੋਇਆ । ਉਨ੍ਹਾਂ ਨੇ ਗਲੈਲੀਓ ਨੂੰ ਬਹੁਤ ਜਲੀਲ ਕੀਤਾ ਅਤੇ ਉਸ ਪਾਸੋਂ ਮੁਆਫ਼ੀ ਮੰਗਵਾਈ ਕਿਉਂਕਿ ਉਹ ਇਹ ਕਹਿੰਦੇ ਸਨ ਕਿ ਗਲੈਲੀਓ ਜੋ ਕੁਝ ਕਹਿੰਦਾ ਹੈ ਸਭ ਝੂਠ ਹੈ ।

ਪਰ ਜਿੱਥੇ 17ਵੀਂ ਸਦੀ ਵਿੱਚ ਲੰਮੀ ਦੂਰੀ ਤੱਕ ਵੇਖ ਸਕਣ ਵਾਲੇ ਅਵਿਸ਼ਕਾਰ ਦੂਰਬੀਨ ਨਾਲ ਗਲੈਲੀਓ ਨੇ ਉਪਰ ਨੂੰ ਵੇਖ ਕੇ ਦੁਨੀਆਂ ਨੂੰ ਇਹ ਦੱਸਿਆ ਕਿ ਬ੍ਰਹਮੰਡ ਵਿੱਚ ਨਜ਼ਰ ਆਉਣ ਵਾਲੇ ਤਾਰੇ ਵੱਡੇ ਅਤੇ ਛੋਟੇ ਅਕਾਰ ਦੀਆਂ ਧਰਤੀਆਂ ਹਨ ਉਥੇ 15ਵੀਂ ਸਦੀ ਵਿੱਚ ਗਲੈਲੀਓ ਤੋਂ ਅਨੇਕਾਂ ਸਾਲ ਪਹਿਲਾਂ ਕਿਸੇ ਦੂਰਬੀਨ ਵਰਗੇ ਉਪਕਰਣ ਦੀ ਸਹਾਇਤਾ ਲਏ ਬਿਨਾਂ ਹੀ ਜਪੁਜੀ ਸਾਹਿਬ ਵਿਚ ਇਹ ਲਿਖਣਾ

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

ਇਹ ਸਿਧ ਕਰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬ੍ਰਹਮ ਦਾ ਸੰਪੂਰਣ ਗਿਆਨ ਸੀ । ਵੀਹਵੀਂ ਸਦੀ ਵਿੱਚ ਵਿਗਿਆਨ ਨੇ ਬਹੁਤ ਜ਼ਿਆਦਾ ਤਰੱਕੀ ਕੀਤੀ ਅਤੇ 200 ਇੰਚ ਲੰਮੀ ਦੂਰਬੀਨ ਨਾਲ ਵਿਗਿਆਨੀਆਂ ਨੇ ਉਪਰ ਨੂੰ ਵੇਖਿਆ ਤਾਂ ਦੱਸਿਆ ਕਿ ਉਹਨਾਂ ਨੂੰ 240 ਖਰਬ ਪ੍ਰਕਾਸ਼ ਸਾਲ ਮੀਲ ਦੂਰ ਤੱਕ ਤਾਰੇ ਨਜ਼ਰ ਆਏ ਹਨ ਅਤੇ ਉਹਨਾਂ ਇਹ ਵੀ ਕਿਹਾ ਕਿ ਇਸ ਦੂਰਬੀਨ ਦੀ ਸਮਰਥਾ ਹੀ ਏਨੀ ਹੈ ਤਾਰੇ ਇਸ ਤੋਂ ਵੀ ਅਗਾਂਹ ਪਤਾ ਨਹੀਂ ਕਿੰਨੀ ਕੁ ਦੂਰ ਹਨ । ਪਰ ਜਿੱਥੇ ਅੱਜ ਦੇ ਵਿਗਿਆਨ ਨੇ ਆਪਣੀ ਤੱਕੜੀ ਅਤੇ ਸਾਰਥਕ ਪਹੁੰਚ ਨਾਲ ਇਹ ਜਾਣਕਾਰੀ ਪ੍ਰਾਪਤ ਕੀਤੀ ਹੈ ਕਿ ਬ੍ਰਹਮ ਦਾ ਕੋਈ ਥਾਹ ਨਹੀਂ ਪਾਇਆ ਜਾ ਸਕਦਾ, ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ 500 ਸਾਲ ਪਹਿਲਾਂ ਹੀ ਜਪੁਜੀ ਸਾਹਿਬ ਵਿੱਚ

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**

**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥**

ਫਰਮਾਉਂਦੇ ਹਨ ਕਿ ਸਿਰਫ ਬ੍ਰਹਮ ਆਪ ਹੀ ਜਾਣਦਾ ਹੈ ਕਿ ਉਹ ਆਪਣੇ ਆਪ ਵਿੱਚ ਕਿੰਨਾ ਕੁ ਵੱਡਾ ਹੈ । ਜਪੁਜੀ ਸਾਹਿਬ ਦੀ ਅਗਲੀ 24ਵੀਂ ਪਾਉੜੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ

**ਏਵਡੁ ਊਚਾ ਹੋਵੈ ਕੋਇ ॥**

**ਤਿਸੁ ਊਚੇ ਕਉ ਜਾਣੈ ਸੋਇ ॥**

ਕਿ ਜਿਹਨਾਂ ਵੱਡਾ ਬ੍ਰਹਮ ਹੈ ਉਨ੍ਹਾਂ ਹੀ ਵੱਡਾ ਕਿਸੇ ਦੁਨਿਆਵੀ ਜੀਵ ਦੀ ਬੁੱਧੀ ਦਾ ਆਕਾਰ ਹੋਵੇ ਤਾਂ ਹੀ ਇਸ ਬ੍ਰਹਮ ਨੂੰ ਉਹ ਜਾਣ ਸਕਦਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਹਮ ਰੂਪ ਹਨ ਇਨ੍ਹਾਂ ਦਾ ਅਕਾਰ ਵੀ ਉਨ੍ਹਾਂ ਹੀ ਉੱਚਾ ਅਤੇ ਵਿਸ਼ਾਲ ਹੈ ਜਿਹਨਾ ਕਿ ਬ੍ਰਹਮ ਦਾ ਜਿਸਦੀ ਮਿਣਤੀ ਨਹੀਂ ਹੋ ਸਕਦੀ ਕਿਉਂਕਿ ਇਸ ਦਾ ਕੋਈ ਕਿਨਾਰਾ ਨਹੀਂ ਹੈ । ਗੁਰੂ ਨਾਨਕ ਦੇਵ ਜੀ ਨਿਰੰਕਾਰ ਰੂਪ ਹਨ ਅਕਾਲ ਪੁਰਖ ਪ੍ਰਮੇਸ਼ਵਰ ਹਨ ।

ਸੋ ਖੰਡਾਂ ਬ੍ਰਹਮੰਡਾਂ ਦੀ ਮਹਾਨ ਸ਼ਖਸ਼ੀਅਤ ਵਿਗਿਆਨੀਆਂ ਦੇ ਵਿਗਿਆਨੀ ਨਿਰੰਕਾਰ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦਾ 9 ਮਹੀਨੇ 26 ਦਿਨ ਇਸ ਸਥਾਨ ਤੇ ਰਹਿ ਕੇ ਜਾਣਾ ਅਤੇ ਮਨੁੱਖੀ ਜਿੰਦਗੀ ਦੇ ਔਖਿਆਂ ਸਮਿਆਂ ਚ' ਡਿੱਗ ਰਹੇ ਦੁੱਖਾਂ ਤਕਲੀਫਾਂ ਦੇ ਪਹਾੜਾਂ ਨੂੰ ਥੰਮਣ ਲਈ ਇਕ ਲੱਕੜ ਦੇ ਥੰਮ ਨੂੰ ਇੱਕ ਥੰਮ ਨਿਯੁਕਤ ਕਰ ਜਾਣਾ ਇਹ ਸਾਰਾ ਕੁੱਝ ਇਸ ਸਥਾਨ ਦੇ ਧਾਰਮਿਕ ਅਤੇ ਇਤਿਹਾਸਿਕ ਮਹੱਤਵ ਨੂੰ ਪੂਰੀ ਦੁਨੀਆਂ ਵਿੱਚ ਉੱਚਿਆਂ ਕਰਦਾ ਹੈ ਅਤੇ ਸਮੁੱਚੀ ਮਨੁੱਖਤਾ ਲਈ ਇਸ ਸਥਾਨ ਨੂੰ ਇਕ ਸ਼ੋਭਨੀਕ ਤੇ ਪੂਜਨੀਕ ਸਥਾਨ ਮੁਕੱਰਰ ਕਰਦਾ ਹੈ । ਜਿੱਥੇ ਕਿ ਕੱਟੜ ਤੋਂ ਕੱਟੜ ਪਦਾਰਥਵਾਦੀ ਵਿਚਾਰਧਾਰਕਾਂ ਦੇ ਸਿਰ ਆਪ ਮੁਹਾਰੇ ਹੀ ਝੁੱਕ ਜਾਂਦੇ ਹਨ ।

ਮਨੁੱਖ ਦੀ ਜਿੰਦਗੀ ਦਾ ਮਨੋਰਥ ਮੁਕਤੀ ਹੈ । ਜਲ ਅਤੇ ਥਲ ਦੀਆਂ 84 ਲੱਖ ਜੂਨਾਂ ਤੋਂ ਛੁਟਕਾਰਾ ਪਾ ਕੇ ਪ੍ਰਭੂ ਦੇ ਚਰਨਾਂ ਵਿੱਚ ਅਭੇਦ ਹੋਣਾ ਹੈ । ਇਸ ਮਨੋਰਥ ਦੀ ਪੂਰਤੀ ਲਈ ਮਨੁੱਖ ਬੜੇ ਕਰੜੇ ਯੋਗ ਸਾਧਨ ਅਪਨਾਉਂਦਾ ਹੈ ਅਤੇ ਜਿੰਦਗੀ ਭਰ ਲਈ ਬੜੀ ਸਖ਼ਤ ਤਪੱਸਿਆ ਕਰਦਾ ਹੈ । ਸ੍ਰੀ ਹਰਗੋਬਿੰਦ ਸਾਹਿਬ ਜੀ ਫਰਮਾਉਂਦੇ ਹਨ ਕਿ ਮਨੁੱਖ ਦਾ ਇਹ ਮਨੋਰਥ ਇਸ ਸਥਾਨ ਦੇ ਦਰਸ਼ਨ ਕਰਨ ਨਾਲ ਹੀ ਪੂਰਾ ਹੋ ਜਾਵੇਗਾ । ਕਿਉਂਕਿ ਇਸ ਸਥਾਨ ਦੀ ਬੜੀ ਵਿਲੱਖਣ ਉੱਚੀ ਅਹਿਮੀਅਤ ਹੈ ।

ਗੁਰਦੁਆਰਾ ਥੰਮ ਸਾਹਿਬ ਇਕ ਨੋਟੀਫਾਈਡ ਗੁਰਦੁਆਰਾ ਹੈ । ਗੁਰਦੁਆਰਾ ਗਜ਼ਟ ਵਿੱਚ ਇਸ ਗੁਰਦੁਆਰਾ ਥੰਮ ਸਾਹਿਬ ਦਾ 46 ਨੰਬਰ ਹੈ । ਗੁਰਦੁਆਰਾ ਐਕਟ 1925 ਦੇ ਸੈਕਸ਼ਨ 87 ਅਧੀਨ ਇਸ ਗੁਰਦੁਆਰਾ ਸਾਹਿਬ ਦੀ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਦੀ ਹੈ ਜੋ ਸ਼੍ਰੋਮਣੀ ਕਮੇਟੀ ਦੀ ਦੇਖ ਰੇਖ ਹੇਠ ਕੰਮ ਕਰਦੀ ਹੈ ।

ਅੱਜ ਤੋਂ 40 ਸਾਲ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੱਤਰ ਆਏ ਸਨ ਕਿ ਗੁਰਦੁਆਰਾ ਸਾਹਿਬ ਦਾ ਇਤਿਹਾਸ ਲਿਖਵਾ ਕੇ ਗੁਰਦੁਆਰਾ ਸਾਹਿਬ ਵਿਖੇ ਲਵਾਇਆ ਜਾਵੇ ਪਰ ਜਿਨ੍ਹਾਂ ਕਿਤਾਬਾਂ ਵਿਚ ਗੁਰਦੁਆਰਾ ਸਾਹਿਬ ਨਾਲ ਸਬੰਧਿਤ ਜਿਕਰ ਆਉਂਦਾ ਸੀ ਉਹ ਗੁਰਦੁਆਰਾ ਸਾਹਿਬ ਦੇ ਪੁਰਾਣੇ ਸੇਵਾਦਾਰਾਂ ਨੇ ਸਾਂਭ ਕੇ ਨਹੀਂ ਰੱਖੀਆਂ ਸਨ । ਫਿਰ ਸ੍ਰ. ਫਤਿਹ ਸਿੰਘ ਜੀ ਜੋ ਖੁੰਘਾ ਪ੍ਰੀਵਾਰ ਵਿੱਚੋਂ ਸਨ ਅਤੇ 110 ਸਾਲ ਦੀ ਉਮਰ ਵਿਚ ਵੀ ਉਨ੍ਹਾਂ ਦੀ ਚੰਗੀ ਸਿਹਤ ਸੀ । ਉਨ੍ਹਾਂ ਨੇ ਉਪਰ ਲਿਖੀ ਗਈ ਸਾਖੀ ਬਾਰੇ ਦੱਸਿਆ । ਇਹ ਸਾਖੀ ਉਨ੍ਹਾਂ ਨੇ ਬੀਬੀ ਗਿਆਤੋ ਜੀ ਪਾਸੋਂ ਪ੍ਰਾਪਤ ਕੀਤੀ ਜੋ ਕਿ ਇਸ ਸਥਾਨ ਦੀ ਸੇਵਾ

ਕਰਦੇ ਸਨ ਅਤੇ ਇਸ ਨਗਰ ਦੇ ਬੱਚਿਆਂ ਨੂੰ ਗੁਰਮੁੱਖੀ ਸਿਖਾਉਂਦੇ ਸਨ। ਜਿਸ ਪਾਸੋਂ ਬਾਬਾ ਫਤਿਹ ਸਿੰਘ ਨੇ ਬਚਪਨ ਵਿਚ ਗੁਰਮੁਖੀ ਦੀ ਸਿੱਖਿਆ ਲਈ ਸੀ ਅਤੇ ਬੀਬੀ ਗਿਆਤੋ ਜੀ ਨੇ ਆਪਣੇ ਵੱਡ ਵਡੇਰਿਆਂ ਤੋਂ ਗੁਰੂ ਜੀ ਦੇ ਇਸ ਨਗਰ ਵਿਚ ਆਉਣ ਅਤੇ 9 ਮਹੀਨੇ 26 ਦਿਨ ਰਹਿਣ ਦਾ ਵਰਣਨ ਸੁਣਿਆ ਸੀ।

ਇਸ ਨਗਰ ਵਿਚ ਇਕ ਹੋਰ ਗੁਰਦੁਆਰਾ ਹੈ ਜਿਸ ਦਾ ਨਾਮ ਗੁਰਦੁਆਰਾ ਨਾਗੀਆਣਾ ਸਾਹਿਬ ਹੈ। ਇਹ ਗੁਰਦੁਆਰਾ ਇਤਿਹਾਸਕ ਨਾਂ ਹੋਣ ਕਰਕੇ ਨੋਟੀਫਾਈਡ ਗੁਰਦੁਆਰਾ ਨਹੀਂ ਹੈ। ਇਸ ਜਗਾਹ ਤੇ ਨਾਗੀ ਗੋਤ ਵਾਲਿਆਂ ਦੇ ਜਠੇਰੇ ਹਨ। ਨਾਗੀ ਬਰਾਦਰੀ ਦੀਆਂ ਸੰਗਤਾਂ ਅਤੇ ਇਸ ਪਿੰਡ ਦੇ ਮਹਾਂਪੁਰਖ ਬਾਬਾ ਚੁਗੱਤ ਸਿੰਘ ਜੀ ਨੇ ਇਸ ਸਥਾਨ ਤੇ ਗੁਰਦੁਆਰਾ ਬਣਾਇਆ ਸੀ। ਇਹ ਸਥਾਨ ਵੀ ਪੂਜਨੀਕ ਹੈ। ਪਰ ਜੋ ਸਚਾਈ ਪਿਤਾ ਪੁਰਖੀ ਗੁਰੂ ਨਾਨਕ ਦੇਵ ਜੀ ਦੇ ਇਸ ਨਗਰ ਵਿੱਚ ਆਉਣ ਬਾਰੇ ਚਲੀ ਆ ਰਹੀ ਹੈ ਉਸ ਵਿੱਚ ਮਹਾਰਾਜ ਦੇ ਇਸ ਸਥਾਨ ਨਾਗੀਆਣਾ ਸਾਹਿਬ ਨਾਲ ਸੰਬੰਧਤ ਕੋਈ ਵੀ ਹਵਾਲਾ ਨਹੀਂ ਹੈ।

ਗੁਰੂ ਨਾਨਕ ਦੇਵ ਜੀ ਇਸ ਨਗਰ ਵਿੱਚ ਹੋਰ ਵੀ ਕਈ ਵਾਰ ਆਏ ਸਨ ਜਿਵੇਂ ਕਿ ਗੁਰਬਿਲਾਸ ਛੇਵੀਂ ਪਾਤਸ਼ਾਹੀ ਦੇ ਪੰਨਾ ਨੰ. 388 ਮੁਤਾਬਕ

**ਸੁਲਤਾਨਪੁਰੋਂ ਚਲ ਆਏ ਇਹਾਂ ਨਿਜ ਹੇਤ ਵਿਵਾਹ ਸਨਾਨ ਕਰਾਏ॥**

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਰਾਤ ਸੁਲਤਾਨਪੁਰ ਤੋਂ ਬਟਾਲੇ ਆਈ ਤਾਂ ਵਿਆਹ ਵਾਲੇ ਵਸਤਰ ਵੀ ਇਸੇ ਨਗਰ ਵਿੱਚ ਪਵਾਏ ਗਏ ਸਨ।

ਸੋ ਜੋ ਬ੍ਰਿਤਾਂਤ ਵੱਡੇ ਵਡੇਰਿਆਂ ਤੋਂ ਪੀੜੀ ਦਰ ਪੀੜੀ ਚੱਲਿਆ ਆ ਰਿਹਾ ਹੈ। ਉਸ ਨੂੰ ਸੰਗਤਾਂ ਦੀ ਜਾਣਕਾਰੀ ਹਿੱਤ ਲਿਖ ਦਿੱਤਾ ਗਿਆ ਹੈ। ਇਸ ਵਿੱਚ ਆਪਣੇ ਕੋਲੋਂ ਕੋਈ ਵੀ ਲਫਜ਼ ਵਧਾਇਆ-ਘਟਾਇਆ ਨਹੀਂ ਗਿਆ। ਪਰ ਗੁਰਦੁਆਰਾ ਸਾਹਿਬ ਵਿੱਚ ਸਸ਼ੋਬਿਤ ਇਹ ਲੱਕੜ ਦਾ 500 ਸਾਲ ਪੁਰਾਣਾ ਪਵਿੱਤਰ ਥੰਮ ਸਾਹਿਬ ਇਸ ਗੱਲ ਦਾ ਪ੍ਰਤੀਕ ਹੈ ਕਿ ਇਸ ਥੰਮ ਸਾਹਿਬ ਦੇ ਪਿੱਛੇ ਇਹੀ ਇਕ ਇਤਿਹਾਸਿਕ ਤੱਥ ਜੁੜਿਆ ਹੈ। ਜੋ ਨਿਰਸੰਦੇਹ ਇਕ ਨਿਰੋਲ ਸੱਚ ਹੈ।

ਇਸ ਸਥਾਨ ਦੀ ਸੇਵਾ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਕਰ ਰਹੀ ਹੈ ਅਤੇ ਪਿੱਛਲੇ ਲੰਮੇ ਸਮੇਂ ਤੋਂ ਸ੍ਰੀ ਅਖੰਡ ਪਾਠ ਸਾਹਿਬ ਦੀਆਂ ਲਗਾਤਾਰ ਲੜੀਆਂ ਚਲ ਰਹੀਆਂ ਹਨ। ਇਸ ਪਵਿੱਤਰ ਸਥਾਨ ਤੇ ਅਖੰਡ ਪਾਠ ਕਰਾਉਣ ਦਾ ਮਹਾਤਮ ਬਹੁਤ ਉੱਚਾ ਹੈ।

-ਜੋਗਿੰਦਰਜੀਤ ਸਿੰਘ ਉਦੋਕੇ
M. 095012-91510



ਗੁਰੂ ਨਾਨਕ ਦੇਵ ਜੀ ਦੇ ਹੱਥਾਂ ਦਾ ਪਵਿੱਤਰ ਥੰਮ ਸਾਹਿਬ




## ਪ੍ਰਮੁੱਖ ਸਹਿਯੋਗੀ ਸਖਸ਼ੀਅਤਾਂ :-

ਸ. ਬਿਕਰਮ ਸਿੰਘ ਮਜੀਠੀਆ (ਸਾਬਕਾ ਕੈਬਨਿਟ ਮੰਤਰੀ ਪੰਜਾਬ)
ਸ. ਰਾਜ ਮਹਿੰਦਰ ਸਿੰਘ ਮਜੀਠਾ (ਸਾਬਕਾ ਮੈਂਬਰ, ਰਾਜਸਭਾ)
ਜਥੇ. ਅਵਤਾਰ ਸਿੰਘ (ਪ੍ਰਧਾਨ ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਅੰਮ੍ਰਿਤਸਰ)
ਸ. ਕੁਲਬੀਰ ਸਿੰਘ ਮੱਤੇਵਾਲ (ਚੇਅਰਮੈਨ ਮਾਰਕਿਟ ਕਮੇਟੀ ਅੰਮ੍ਰਿਤਸਰ)
ਸ. ਤਲਬੀਰ ਸਿੰਘ ਗਿੱਲ (ਮੁੱਖ ਸਲਾਹਕਾਰ-ਬਿਕਰਮ ਸਿੰਘ ਮਜੀਠੀਆ)
ਸ. ਸੁਖਵਿੰਦਰ ਸਿੰਘ ਗੋਲਡੀ (ਚੇਅਰਮੈਨ ਮਾਰਕਿਟ ਕਮੇਟੀ ਮਹਿਤਾ)
ਬੀਬੀ ਧਰਮ ਕੌਰ (ਪ੍ਰਧਾਨ ਅਕਾਲੀ ਦਲ ਬਾਦਲ ਇਸਤਰੀ ਵਿੰਗ ਹਲਕਾ ਮਜੀਠਾ)

## ਇਮਾਰਤ ਦੀ ਕਾਰ ਸੇਵਾ :-

**ਬਾਬਾ ਸੁਬੇਗ ਸਿੰਘ (ਡੇਰਾ ਗੋਇੰਦਵਾਲ ਸਾਹਿਬ)**

## ਗੁਰੂ ਘਰ ਨਾਲ ਸੰਗਤਾਂ ਨੂੰ ਜੋੜਨ ਦੀ ਸੇਵਾ :-

**ਕਬੱਡੀ ਦੇ ਬਾਦਸ਼ਾਹ ਬਾਬਾ ਕੁਲਵੰਤ ਸਿੰਘ ਜੀ "ਮੱਘਾ"**

## ਹਰੇਕ ਜਾਣਕਾਰੀ ਲਈ ਪ੍ਰਾਪਤ ਕਰਨ ਲਈ :

*Concerned Person* :- **ਸ. ਅਮਰਪਾਲ ਸਿੰਘ "ਪਾਲੀ" ਮੋਬ. 98722-20604**
(ਪ੍ਰਧਾਨ ਗੁ. ਨਾਗੀਆਣਾ ਸਾਹਿਬ ਚੈਰੀਟੇਬਲ ਹਸਪਤਾਲ ਟਰੱਸਟ ਰਜਿ.)

## ਲੋਕਲ ਗੁ. ਪ੍ਰਬੰਧਕ ਕਮੇਟੀ :-

ਸ. ਸੁਲੱਖਣ ਸਿੰਘ ਪ੍ਰਧਾਨ
ਬਾਬਾ ਰਣਜੀਤ ਸਿੰਘ
ਸ. ਨਿਸ਼ਾਨ ਸਿੰਘ
ਸ. ਹਰਭਜਨ ਸਿੰਘ "ਲੱਡੂ"
ਸ. ਵਿਰਸਾ ਸਿੰਘ

## ਮੁੱਖ ਸਹਿਯੋਗੀ ਪਤਵੰਤੇ ਸੱਜਣ :-

ਸ. ਸੁਖਵਿੰਦਰ ਸਿੰਘ (ਪ੍ਰਧਾਨ ਗੁ. ਨਾਗੀਆਣਾ ਸਾਹਿਬ ਪ੍ਰਬੰਧਕ ਕਮੇਟੀ)
ਸ. ਸਰਵਣ ਸਿੰਘ ਰਾਮਦੀਵਾਲੀ (ਮੈਂਬਰ ਬਲਾਕ ਸੰਮਤੀ ਤਰਸਿੱਕਾ)
ਸ. ਜਸਵੰਤ ਸਿੰਘ (ਮੈਂਬਰ ਬਲਾਕ ਸੰਪਤੀ ਤਰਸਿੱਕਾ)
ਸ. ਸੁਰਜੀਤ ਸਿੰਘ (ਡਾਇਰੈਕਟਰ ਕੋਆਪ੍ਰੇਟਿਵ ਬੈਂਕ ਅੰਮ੍ਰਿਤਸਰ)
ਸ. ਬਲਦੇਵ ਸਿੰਘ ਝਾਮਕਾ
ਸ. ਦਾਰਾ ਸਿੰਘ ਰਾਠੀਵੇਗਾ
ਸ. ਹਰਭਜਨ ਸਿੰਘ ਡਰਾਇਵਰ
ਸ. ਦਿਲਬਾਗ ਸਿੰਘ ਕਲੇਰ
ਸ. ਗੁਰਵਿੰਦਰ ਸਿੰਘ (ਪ੍ਰਧਾਨ ਕੋ-ਆਪਰੇਟਿਵ ਸੁਸਾਇਟੀ)
ਸ. ਮੇਜਰ ਸਿੰਘ ਸਰਪੰਚ ਕਲੇਰ
ਸ. ਪਰਮਜੀਤ ਸਿੰਘ ਸਰਪੰਚ ਕਲੇਰ
ਸ. ਮੁਖਤਾਰ ਸਿੰਘ ਕਲੇਰ
ਸ. ਸਵਿੰਦਰ ਸਿੰਘ (ਸਿੰਦੂ) ਕਲੇਰ
ਸ. ਬਲਵਿੰਦਰਜੀਤ ਸਿੰਘ ਕਲੇਰ
ਸ. ਬਚਿੱਤਰ ਸਿੰਘ ਸਾਬਕਾ ਸਰਪੰਚ ਬੱਗਾ
ਸ. ਮਖਤੂਲ ਸਿੰਘ ਸਰਪੰਚ ਬੱਗਾ
ਸ. ਸੁਖਮਨ ਪ੍ਰੀਤ ਸਿੰਘ "ਬੱਬਰ" ਮੱਤੇਵਾਲ
ਡਾ. ਗੁਰਵਿੰਦਰ ਸਿੰਘ (ਨਾਗੀਆਣਾ ਸਾਹਿਬ ਚੈਰੀਟੇਬਲ ਹਸਪਤਾਲ)
ਡਾ. ਗੁਰਮੀਤ ਸਿੰਘ (ਨਾਗੀਆਣਾ ਸਾਹਿਬ ਚੈਰੀਟੇਬਲ ਹਸਪਤਾਲ)
ਸ. ਸਰਬਜੀਤ ਸਿੰਘ ਪੱਤਰਕਾਰ
ਸ. ਰਾਜਵਿੰਦਰ ਸਿੰਘ "ਰਾਜਾ"
ਸ. ਲਖਵਿੰਦਰ ਸਿੰਘ "ਜਿੰਦਾ"
ਸ. ਜਗਜੀਤ ਸਿੰਘ ਨੰਬਰਦਾਰ
ਸ. ਸਰਬਪਾਲ ਸਿੰਘ
ਸ. ਹਰਦੀਪ ਸਿੰਘ
ਸ. ਸਵਿੰਦਰ ਸਿੰਘ ਹੌਲਦਾਰ
ਸ. ਜਸਕਰਨ ਸਿੰਘ ਮੱਤੇਵਾਲ
ਸ. ਹਰਪਾਲ ਸਿੰਘ ਮੱਤੇਵਾਲ
ਸ. ਅਮਰਜੀਤ ਸਿੰਘ ਹੈਪੀ
ਸ. ਸੁਖਵਿੰਦਰ ਸਿੰਘ ਪੱਪੂ ਬਟਾਲਾ
ਸ. ਬਲਵਿੰਦਰ ਸਿੰਘ ਵਾਲੀਆ (ਐਕੂਰੇਟ ਪਿੰਟਰਜ਼, ਬਟਾਲਾ)




ਪ੍ਰਿੰਟਰ: ਐਕੂਰੇਟ ਪ੍ਰਿੰਟਰਜ਼, ਚੌਕ ਸਿਨੇਮਾ ਰੋਡ, ਬਟਾਲਾ । ਫੋਨ: 01871-245324